## ਪੀਰੀ-ਮੀਰੀ

# ਪੀਰੀ ਦੀ ਅਸਲ ਤਲਵਾਰ : ਗੁਰ ਗਿਆਨ ਖੜਗ

ਪੀਰੀ-ਮੀਰੀ ਦੀਆਂ ਦੋਵੇਂ ਤਲਵਾਰਾਂ ਦਾ ਸੰਬੰਧ ਛੇਵੇਂ ਗੁਰ ਹਰਿਗੋਬਿੰਦ ਸਾਹਿਬ ਨਾਲ ਜੁੜਿਆ ਹੋਇਆ ਹੈ। ਗੁਰ ਅਰਜਨ ਸਾਹਿਬ ਜੀ ਦੀ ਸ਼ਹੀਦੀ ਤੋਂ ਬਾਅਦ ਜਦੋਂ ਗੁਰ ਹਰਿਗੋਬਿੰਦ ਸਾਹਿਬ ਜੀ ਨੂੰ ਗੁਰਗੱਦੀ ਦੀ ਜ਼ਿੰਮੇਵਾਰੀ ਸੌਂਪਣ ਦਾ ਸਮਾਂ ਆਇਆ ਤਾਂ ਉਨ੍ਹਾਂ ਨੇ ਗੁਰ ਪਿਤਾ ਜੀ ਦੇ ਹੁਕਮ ਅਨੁਸਾਰ ਗੁਰ ਗਿਆਨ-ਖੜਗ (ਗੁਰਮਤਿ) ਦੇ ਨਾਲ ਨਾਲ, ਸਰਬਲੋਹ ਦੀ ਤਲਵਾਰ ਵੀ ਪਹਿਨਣ ਦੀ ਇੱਛਾ ਪ੍ਰਗਟ ਕੀਤੀ। ਸੰਗਤ ਵੱਲੋਂ ਸਤਿਗੁਰ ਜੀ ਨੂੰ ਬਾਬਾ ਬੁੱਢਾ ਜੀ ਦੇ ਹਸਤ ਕਮਲਾਂ ਦੁਆਰਾ ਇਹ ਤਲਵਾਰ ਧਾਰਨ ਕਰਵਾਈ ਗਈ।

ਜਦੋਂ ਗੁਰ ਸਾਹਿਬ ਨੇ ਸਰਬਲੋਹ (ਮੀਰੀ) ਦੀ ਤਲਵਾਰ ਪਹਿਨਣ ਦੀ ਇੱਛਾ ਜ਼ਾਹਿਰ ਕੀਤੀ ਤਾਂ ਸਿੱਖ ਸੰਗਤ ਵੱਲੋਂ ਇਹ ਸ਼ੰਕਾ ਪ੍ਰਗਟ ਕੀਤੀ ਗਈ ਕਿ ਗੁਰੂ ਘਰ ਨੂੰ ਇਸ ਤਲਵਾਰ ਦੀ ਕੀ ਲੋੜ ਹੈ ? ਗੁਰੂ ਘਰ ਕੋਲ ਤਾਂ ਪ੍ਰਮੇਸ਼ਰ ਦੀ ਬਖਸ਼ੀ ਹੋਈ ਗੁਰਮਤਿ ਰੂਪੀ ਉਹ ਗਿਆਨ ਖੜਗ ਹੈ ਜਿਸ ਦੀ ਢਾਲ ਸੰਸਾਰ ਵਿਚ ਨਾ ਹੈ ਤੇ ਨਾ ਹੀ ਹੋਵੇਗੀ। ਸੰਸਾਰੀ ਤਲਵਾਰ ਦੇ ਵਾਰ ਤੋਂ ਤਾਂ ਬਚਿਆ ਜਾ ਸਕਦਾ ਹੈ ਪਰ ਇਸ ਗਿਆਨ ਖੜਗ ਦੇ ਵਾਰ ਤੋਂ ਬਚਾਅ ਦਾ ਕੋਈ ਵੀ ਕੋਟ ਜਾਂ ਓਟ ਸੰਸਾਰ ਵਿਚ ਨਹੀਂ ਹੈ। ਇਸ ਤੋਂ ਵੀ ਅੱਗੇ ਸਰਬਲੋਹ ਦੀ ਤਲਵਾਰ ਦੀ ਕੱਟਣ ਸ਼ਕਤੀ ਕੇਵਲ ਮਨੁੱਖੀ ਸਰੀਰ ਤਕ ਹੀ ਸੀਮਤ ਹੈ। ਨਿਰਾਕਾਰੀ ਜੀਵ-ਆਤਮਾ ਨੂੰ ਕੱਟਣ ਦੀ ਸਮਰੱਥਾ ਇਸ ਤਲਵਾਰ ਵਿਚ ਨਹੀਂ ਹੈ। ਜਦ ਕਿ ਗੁਰੂ ਘਰ ਕੋਲ ਮਨ, ਸੁਰਤ, ਮੱਤ ਅਤੇ ਬੁੱਧ ਨੂੰ ਭੀ ਘੜਨ ਵਾਲੀ ਅਤਿ ਸ਼ਕਤੀਸ਼ਾਲੀ ਗਿਆਨ ਖੜਗ ਹੈ। ਮਨ ਨੂੰ ਮਾਰ ਕੇ ਜਿਵਾਲਣ ਦੀ ਸ਼ਕਤੀ ਭੀ ਇਸੇ ਗੁਰਮਤਿ ਰੂਪੀ ਗਿਆਨ ਖੜਗ ਅੰਦਰ ਮੌਜੂਦ ਹੈ। ਐਸੀ ਹਾਲਤ ਵਿਚ ਗੁਰੂ ਘਰ ਨੂੰ ਸੰਸਾਰੀ ਤਲਵਾਰ ਦੀ ਕੋਈ ਲੋੜ ਨਹੀਂ?

ਉਪਰੋਕਤ ਸ਼ੰਕਾ ਦਾ ਨਿਵਾਰਨ ਕਰਦੇ ਹੋਏ ਸਤਿਗੁਰ ਜੀ ਨੇ ਆਖਿਆ ਕਿ ਗੁਰਮਤਿ ਰੂਪੀ ਗਿਆਨ ਖੜਗ ਗੁਰਸਿੱਖਾਂ ਅਤੇ ਗੁਰਮੁਖਾਂ ਲਈ ਹੀ ਹੁੰਦੀ ਹੈ ਜਿਹੜੀ ਗੁਰਸਿੱਖਾਂ ਦੀ ਸੁਰਤ, ਮਤ, ਮਨ ਅਤੇ ਬੁੱਧ ਨੂੰ ਘੜ ਕੇ ਉੱਜਲਾ ਕਰ ਦਿੰਦੀ ਹੈ ਉਨ੍ਹਾਂ ਦੀ ਬੁੱਧ ਬਦਲ ਕੇ ਨਿਰਾਕਾਰ ਦੀ ਸੋਝੀ ਪ੍ਰਾਪਤ ਕਰਵਾ ਦਿੰਦੀ ਹੈ। ਮਨਮੁਖਾਂ ਉਤੇ ਇਸ ਗਿਆਨ ਖੜਗ ਦਾ ਕੋਈ ਪ੍ਰਭਾਵ ਨਹੀਂ ਹੁੰਦਾ। * ਮਨਮੁਖਾਂ ਨੂੰ ਗੁਰਮਤਿ ਰੂਪੀ ਗਿਆਨ ਖੜਗ ਅਤਿ ਬੁਰੀ ਲੱਗਦੀ ਹੈ। ਉਹ ਗੁਰਮਤਿ ਦੇ ਅਤਿ ਵਿਰੋਧੀ ਹੋ ਜਾਂਦੇ ਹਨ। ਉਹ ਸਾਕਤਾਂ ਦੀ ਮਤਿ ਦੇ ਧਾਰਨੀ

*ਮਨਮੁਖ ਗਿਆਨ ਖੜਗ ਦੇ ਪ੍ਰਭਾਵ ਨੂੰ ਆਪਣੇ [illegible] ਕਾਰਨ ਜਾਂ [illegible] ਦੇ ਕਬੂਲ ਨਹੀਂ ਕਰਦਾ ਅਤੇ ਇਸਦੇ ਵਿਰੋਧ ਲਈ [illegible] [illegible]।

ਕੱਟੜਪੰਥੀ ਹੁੰਦੇ ਹਨ। ਸੰਸਾਰੀ ਸ਼ਕਤੀ ਦੇ ਮਾਲਕ ਹੋਣ ਕਰਕੇ ਉਹ ਇਸ ਗਿਆਨ ਖੜਗ (ਗੁਰਮਤਿ) ਦਾ ਪ੍ਰਚਾਰ ਬੰਦ ਕਰਨ ਲਈ ਸੰਸਾਰੀ ਸ਼ਕਤੀ ਦਾ ਪ੍ਰਯੋਗ ਕਰਨ 'ਤੇ ਉਤਾਰੂ ਹੋ ਜਾਂਦੇ ਹਨ। ਜਿਵੇਂ ਕਿ ਵਕਤ ਦੀ ਸਰਕਾਰ ਨੇ ਪਿਤਾ ਗੁਰ ਅਰਜਨ ਸਾਹਿਬ ਜੀ ਵਿਰੁੱਧ ਆਪਣੀ ਸੰਸਾਰੀ ਸ਼ਕਤੀ ਦਾ ਪ੍ਰਯੋਗ ਕੀਤਾ। ਐਸੀ ਹਾਲਤ ਵਿਚ ਸੰਸਾਰੀ ਸ਼ਕਤੀ ਦਾ ਟਾਕਰਾ ਸੰਸਾਰੀ ਸ਼ਕਤੀ (ਸਰੀਰਕ ਬਲ) ਅਤੇ ਸੰਸਾਰੀ ਤਲਵਾਰ ਨਾਲ ਹੀ ਕਰਨਾ ਪਵੇਗਾ। ਬੁੱਧ ਬਲ ਤੋਂ ਹਾਰੇ ਹੋਏ (ਪਿੱਟੇ ਹੋਏ) ਵਿਰੋਧੀ ਹੁਣ ਗੁਰਮਤਿ ਦਾ ਮੂੰਹ ਇਸ ਸਰਬਲੋਹ ਦੀ ਤਲਵਾਰ ਦੇ ਭੈ ਨਾਲ ਬੰਦ ਕਰਨਾ ਚਾਹੁੰਦੇ ਹਨ ਅਤੇ ਉਨ੍ਹਾਂ ਵਰਗੀ ਇਹ ਤਲਵਾਰ ਪਹਿਨ ਕੇ ਅਸੀਂ ਉਨ੍ਹਾਂ ਵੱਲ ਇਹ ਸੰਕੇਤ ਭੇਜਣਾ ਚਾਹੁੰਦੇ ਹਾਂ ਕਿ ਗੁਰੂ ਘਰ ਨੇ ਤੁਹਾਡੀ ਸੰਸਾਰੀ ਸ਼ਕਤੀ ਦੀ ਲੜਾਈ ਦੀ ਲਲਕਾਰ ਨੂੰ ਵੀ ਕਬੂਲ ਕਰ ਲਿਆ ਹੈ। ਅੱਜ ਤੋਂ ਗੁਰੂ ਘਰ ਦੋਵੇਂ ਪੱਖ 'ਤੇ ਲੜਨ ਲਈ ਤਿਆਰ ਹੈ।

ਦਸਮ ਪਾਤਸ਼ਾਹ ਤੋਂ ਕੁਝ ਸਮਾਂ ਬਾਅਦ ਤਕ ਤਾਂ ਇਨ੍ਹਾਂ ਦੋਨਾਂ ਤਲਵਾਰਾਂ ਦੇ ਵੱਖ ਵੱਖ ਸਰੂਪਾਂ ਦੀ ਗੱਲ ਗੁਰੂ ਪੰਥ ਵਿਚ ਸਮਝੀ ਜਾਂਦੀ ਰਹੀ ਪਰ ਘੱਲੂਘਾਰਿਆਂ ਦੇ ਸਮੇਂ ਵਿਚ ਜੋ ਅਤਿ ਗਰਦਿਸ਼ ਦਾ ਸਮਾਂ ਸੀ ਇਨ੍ਹਾਂ ਦੋਨਾਂ ਤਲਵਾਰਾਂ ਦਾ ਵੱਖਰਾ-ਵੱਖਰਾ ਸਰੂਪ ਰਲਗੱਡ ਹੋ ਗਿਆ। ਗੁਰਬਾਣੀ ਦੀ ਸੋਝੀ ਇਕ ਘੜੀ-ਮਿਥੀ ਸਾਜ਼ਿਸ਼ ਤਹਿਤ ਖਤਮ ਕਰ ਦਿੱਤੀ। ਗੁਰਮਤਿ ਦਾ ਪ੍ਰਚਾਰ ਗੁਰਮਤਿ ਦੇ ਵਿਰੋਧੀਆਂ ਵੱਲੋਂ ਸਿੱਖੀ ਭੇਸ ਵਟਾ ਕੇ ਇਸ ਤਰੀਕੇ ਨਾਲ ਕੀਤਾ ਗਿਆ ਕਿ ਹਿੰਦੂ ਮੱਤ ਅਤੇ ਸਿੱਖ ਮੱਤ ਵਿਚ ਕੇਵਲ ਭੇਖ ਦਾ ਹੀ ਅੰਤਰ ਬਾਕੀ ਰਹਿ ਗਿਆ, ਵਿਚਾਰਧਾਰਕ ਅੰਤਰ ਸਮਾਪਤ ਕਰ ਦਿੱਤਾ ਗਿਆ। ਗੁਰਮਤਿ ਰੂਪੀ ਗਿਆਨ ਖੜਗ ਨੂੰ ਭੀ ਸਰਬਲੋਹ ਦੀ ਤਲਵਾਰ ਵਜੋਂ ਹੀ ਪ੍ਰਚਾਰ ਦਿੱਤਾ ਗਿਆ। ਐਸੀਆਂ ਐਸੀਆਂ ਮਨਘੜਤ ਸਾਖੀਆਂ ਦੇ ਗ੍ਰੰਥ ਤਿਆਰ ਕਰਵਾ ਦਿੱਤੇ ਗਏ ਜਿਨ੍ਹਾਂ ਨਾਲ ਗੁਰਮਤਿ ਦਾ ਦੂਰ ਦਾ ਵੀ ਵਾਸਤਾ ਨਹੀਂ। ਗੁਰਮਤਿ ਦੇ 'ਨਾਮ' ਨੂੰ ਹਿੰਦੂ ਮੱਤ ਦੇ 'ਨਾਮ' ਵਜੋਂ ਹੀ ਪ੍ਰਚਾਰਿਆ ਜਾਂਦਾ ਸੀ। ਮਾਲਾ ਜਿਹੜੀ ਕਿ ਬ੍ਰਾਹਮਣੀ ਮੱਤ ਦਾ ਚਿੰਨ੍ਹ ਹੈ ਇਸ ਨੂੰ ਇਸ ਤਰੀਕੇ ਨਾਲ ਝੂਠੀਆਂ ਸਾਖੀਆਂ ਘੜ ਕੇ ਗੁਰਮਤਿ ਨਾਲ ਜੋੜਿਆ ਗਿਆ ਕਿ ਅੱਜ ਗੁਰਸਿੱਖਾਂ ਦੇ ਆਮ ਘਰਾਂ ਵਿਚੋਂ ਮਾਲਾ ਮਿਲ ਜਾਂਦੀ ਹੈ ਜਦ ਕਿ ਮਾਲਾ ਬ੍ਰਾਹਮਣੀ ਮੱਤ ਦਾ ਚਿੰਨ੍ਹ ਹੈ ਜਿਸ ਨਾਲ ਧੋਤੀ ਅਤੇ ਟਿੱਕਾ ਵੀ ਜੁੜੇ ਹੋਏ ਹਨ।

ਕਹਿਣ ਤੋਂ ਭਾਵ ਇਹ ਹੈ ਕਿ ਜਦੋਂ ਖਾਲਸਾ ਜੀ ਆਪਣੀ ਹੋਂਦ ਬਚਾਉਣ ਦੀ ਲੜਾਈ ਲੜ ਰਿਹਾ ਸੀ, ਉਸ ਸਮੇਂ ਗੁਰੂ ਘਰ ਦੇ ਦੋਖੀਆਂ ਨੇ ਸਿੱਖ ਸੰਗਤ ਵਿਚ ਗੁਰਮਤਿ ਦਾ ਇਸ ਢੰਗ ਨਾਲ ਪ੍ਰਚਾਰ ਕੀਤਾ ਕਿ ਜਿਸ ਨਾਲ ਖਾਲਸਾ ਅਖਵਾਉਣ ਵਾਲੇ ਬਿਪਰਵਾਦੀ ਲੀਹਾਂ ਉਪਰ ਚੱਲਣ ਲੱਗ ਪਏ ਅਤੇ ਅੱਜ ਤਕ ਚਲ ਰਹੇ ਹਨ। ਗੁਰੂ ਗ੍ਰੰਥ ਸਾਹਿਬ ਦੇ ਹਰ ਪੰਨੇ ਉਤੇ ਸ਼ਬਦ ਵਿਚਾਰ ਦਾ ਉਪਦੇਸ਼ ਹੈ ਜਿਸ ਦਾ ਮਤਲਬ ਇਹ ਹੈ ਕਿ ਜੋ ਉਪਦੇਸ਼ ਤੁਸੀਂ ਪੜ੍ਹੋ ਜਾਂ ਸੁਣੋ, ਉਸ ਨੂੰ ਵਿਚਾਰੋ ਜ਼ਰੂਰ। ਅੱਜ ਧਰਮ

ਦੇ ਖੇਤਰ ਵਿਚ ਜਿੰਨਾ ਝੂਠ ਚਲ ਰਿਹਾ ਹੈ, ਓਨਾ ਸੰਸਾਰੀ ਕੰਮਾਂ ਵਿਚ ਨਹੀਂ ਚਲ ਸਕਦਾ। ਲੋਕਾਂ ਨੂੰ ਸ਼ਰਧਾ ਵੱਸ ਕਰਕੇ, ਅੰਨ੍ਹੇ ਕਰ ਦਿੱਤਾ ਜਾਂਦਾ ਹੈ ਅਤੇ ਉਨ੍ਹਾਂ ਨੂੰ ਵਿਚਾਰਨ ਤੋਂ ਵਰਜਿਆ ਜਾਂਦਾ ਹੈ। ਧਰਮ ਦੇ ਨਾਂ 'ਤੇ ਲਿਖੀ ਅਤੇ ਕਹੀ ਹੋਈ ਅੰਧ ਵਿਸ਼ਵਾਸੀ ਗੱਲ ਨੂੰ ਅੰਨ੍ਹੇ ਹੋ ਕੇ ਮੰਨਣ ਲਈ ਜ਼ੋਰ ਦਿੱਤਾ ਜਾਂਦਾ ਹੈ। ਲੋਕਾਂ ਨੂੰ ਗਿਆਨਹੀਨ ਤੇ ਅੰਧਵਿਸ਼ਵਾਸੀ ਬਣਾਇਆ ਜਾਂਦਾ ਹੈ। ਲੋਕਾਂ ਨੂੰ ਨਰਕ ਦਾ ਭੈ ਅਤੇ ਸੁਰਗ ਦਾ ਲਾਲਚ ਦੇ ਕੇ ਲੁੱਟਿਆ ਜਾਂਦਾ ਹੈ। ਜਦੋਂ ਗੁਰਮਤਿ ਰੂਪੀ ਗਿਆਨ ਖੜਗ ਇਨ੍ਹਾਂ ਗੱਲਾਂ ਦਾ ਖੰਡਨ ਕਰਦੀ ਹੈ ਤਾਂ ਇਹ ਕੂੜ ਦੇ ਵਪਾਰੀ ਗੁਰਮਤਿ ਦੇ ਦੁਸ਼ਮਣ ਬਣ ਜਾਂਦੇ ਹਨ। ਇਨ੍ਹਾਂ ਲੋਕਾਂ ਨੂੰ ਤਾਂ ਐਸੀ ਮੱਤ ਹੀ ਰਾਸ ਆ ਸਕਦੀ ਹੈ ਜੋ ਇਨ੍ਹਾਂ ਵਾਂਗ ਹੀ ਸੰਸਾਰੀ ਜੀਵਾਂ ਨੂੰ ਲੁੱਟੇ ਅਤੇ ਅੰਤ ਸਮੇਂ ਜਮ ਜਾਲ ਵਿਚ ਫਸਾ ਦੇਵੇ। ਭਗਤ ਕਬੀਰ ਜੀ ਦੇ ਵੇਲੇ ਤੋਂ ਲੈ ਕੇ ਹੁਣ ਤਕ, ਇਨ੍ਹਾਂ ਫਰੇਬੀ ਮੱਤਾਂ ਵਾਲਿਆਂ ਦਾ ਕੰਮ ਗੁਰਮਤਿ ਦੇ ਅਰਥਾਂ ਨੂੰ ਵਿਗਾੜਨ ਦਾ ਹੀ ਰਿਹਾ ਹੈ। ਇਨ੍ਹਾਂ ਮੱਤਾਂ ਵਾਲੇ ਮੌਕੇ ਦੀਆਂ ਸਰਕਾਰਾਂ ਦੇ ਚਾਹੇ ਉਹ ਜਿੰਨੀਆਂ ਭੀ ਭੈੜੀਆਂ ਕਿਉਂ ਨਾ ਹੋਣ ਅਨੁਸਾਰੀ ਹੀ ਰਹਿੰਦੇ ਹਨ। ਜਿਵੇਂ ਕੋਈ ਵੀ ਚੋਰ ਜਿਸ ਬਾਰੇ ਸਰਕਾਰ ਨੂੰ ਸਭ ਕੁਝ ਪਤਾ ਹੋਵੇ ਸਰਕਾਰ ਦਾ ਅਨੁਸਾਰੀ ਬਣ ਕੇ ਹੀ ਆਪਣਾ ਬਚਾਅ ਕਰ ਸਕਦਾ ਹੈ ਇਸੇ ਤਰੀਕੇ ਨਾਲ ਇਹ ਕੂੜ ਦੇ ਪ੍ਰਚਾਰ ਵਾਲਿਆਂ ਨੇ ਕਦੇ ਭੀ ਕਿਸੇ ਜਾਬਰ ਸਰਕਾਰ ਨਾਲ ਟੱਕਰ ਨਹੀਂ ਲਈ। ਜਦੋਂ ਮੁਸਲਮਾਨਾਂ ਦਾ ਹਿੰਦੁਸਤਾਨ ਉਤੇ ਰਾਜ ਹੋ ਗਿਆ ਤਾਂ ਇਨ੍ਹਾਂ ਝੂਠ ਦੇ ਵਪਾਰੀਆਂ ਨੇ ਉਸ ਨਾਲ ਵੀ ਸੁਲਹ ਕਰ ਲਈ। ਸ਼ਰ੍ਹੇਆਮ ਤਾਂ ਇਹ ਮੁਸਲਮਾਨੀ ਗ੍ਰੰਥਾਂ ਦਾ ਹੀ ਪਾਠ ਕਰਦੇ ਅਤੇ ਆਪਣੀ ਕਾਸ਼ੀ ਮੱਤ ਵਾਲੀ ਪੂਜਾ ਛਿਪ ਕੇ ਕਰ ਲੈਂਦੇ ਜਿਸ ਦਾ ਜ਼ਿਕਰ ਗੁਰੂ ਨਾਨਕ ਸਾਹਿਬ ਨੇ ਵਾਰ ਆਸਾ ਵਿਚ ਕਰਕੇ ਗੁਰਮਤਿ ਰੂਪੀ ਗਿਆਨ ਖੜਗ ਦੀ ਨਿਰਭੈਤਾ ਦਾ ਸਬੂਤ ਦਿੱਤਾ ਹੈ। ਗੁਰੂ ਘਰ ਕਦੇ ਵੀ ਇਨ੍ਹਾਂ ਜਰਵਾਣੇ (ਸੰਸਾਰੀ) ਰਾਜਿਆਂ ਦਾ ਪ੍ਰਸੰਸ਼ਕ ਨਹੀਂ ਰਿਹਾ। ਗੁਰਬਾਣੀ ਅੰਦਰ ਤਾਂ ਇਨ੍ਹਾਂ ਰਾਜਿਆਂ ਨੂੰ ਰਾਜੇ ਮੰਨਣ ਦੀ ਥਾਂ ਝੂਠੇ ਆਖਿਆ ਗਿਆ ਹੈ। ਰਾਜਾ ਕੇਵਲ ਇਕ ਪਰਮੇਸ਼ਰ ਹੈ। ਪਰਮੇਸ਼ਰ ਤੋਂ ਬਿਨਾਂ ਕਿਸੇ ਵੀ ਵਿਅਕਤੀ ਦੀ ਗੁਰਬਾਣੀ ਅੰਦਰ ਵਡਿਆਈ ਦਰਜ ਨਹੀਂ ਹੈ। ਇਹੀ ਕਾਰਨ ਰਿਹਾ ਹੈ ਇਨ੍ਹਾਂ ਰਾਜਿਆਂ ਦਾ ਭਗਤਾਂ ਜਾਂ ਗੁਰੂ ਸਾਹਿਬਾਨ ਨਾਲ ਢਿੱਡੋਂ ਔਖੇ ਰਹਿਣ ਦਾ।

ਪੀਰੀ ਦੀ ਤਲਵਾਰ ਜਦੋਂ ਪ੍ਰਗਟ ਹੁੰਦੀ ਹੈ ਤਾਂ ਸੰਸਾਰ ਦੇ ਪਾਪੀ ਲੋਕਾਂ ਦਾ ਜਾਣੋ ਕਾਲ ਜਨਮ ਲੈ ਲੈਂਦਾ ਹੈ। ਗੁਰਮਤਿ ਨੂੰ ਪਾਪੀ ਲੋਕ ਆਪਣੀ ਮੌਤ ਸਮਝਣ ਲੱਗਦੇ ਹਨ ਅਤੇ ਇਸ ਮੱਤ ਨੂੰ ਖਤਮ ਕਰ ਦੇਣ ਲਈ ਵੱਡੇ ਤੋਂ ਵੱਡੇ ਅਪਰਾਧ ਕਰਨ ਵਾਸਤੇ ਭੀ ਤਤਪਰ ਹੋ ਜਾਂਦੇ ਹਨ। ਗੁਰਮਤਿ ਨੂੰ ਸਦੈ ਰੱਖਿਆ ਲਈ ਬਾਹੂਬਲ ਅਤੇ ਸੰਸਾਰੀ ਹਥਿਆਰਾਂ ਦੀ ਲੋੜ ਮਹਿਸੂਸ ਹੁੰਦੀ ਹੈ। ਐਸੀ ਹਾਲਤ ਵਿਚ ਹੀ ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਗੁਰਮਤਿ ਦੀ ਗਿਆਨ ਖੜਗ ਦੇ ਨਾਲ ਨਾਲ

ਸੰਸਾਰੀ ਸੱਤਾ ਦੀ ਪ੍ਰਤੀਕ, ਸਰਬਲੋਹ ਦੀ ਤਲਵਾਰ ਧਾਰਨ ਕੀਤੀ ਜਿਸ ਨਾਲ ਉਹ ਪੀਰੀ ਤੇ ਮੀਰੀ ਦੀਆਂ ਦੋਨਾਂ ਤਲਵਾਰਾਂ ਦੇ ਧਾਰਨੀ ਹੋ ਗਏ।

ਗੁਰ ਨਾਨਕ ਸਾਹਿਬ ਜੀ ਨੂੰ ਮੁਸਲਮਾਨਾਂ ਨੇ ਆਪਣਾ ਪੀਰ ਮੰਨਿਆ ਸੀ ਜਾਂ ਇਉਂ ਕਹਿ ਲਵੋ ਕਿ ਗੁਰ ਨਾਨਕ ਸਾਹਿਬ ਜੀ ਨੇ ਗਿਆਨ-ਚਰਚਾ ਵਿਚ ਆਪਣੇ ਪੀਰ (ਗਿਆਨ ਖੜਗ ਦੇ ਧਾਰਨੀ) ਹੋਣ ਦਾ ਸਿੱਕਾ ਮੁਸਲਮਾਨ ਫਕੀਰਾਂ ਤੋਂ ਮੰਨਵਾ ਲਿਆ ਸੀ। ਗੁਰੂ ਨਾਨਕ ਸਾਹਿਬ ਜੀ ਨੇ ਸਰਬਲੋਹ ਦੀ ਤਲਵਾਰ ਨਹੀਂ ਪਹਿਨੀ, ਗੁਰਮਤਿ ਰੂਪੀ ਗਿਆਨ ਖੜਗ ਉਨ੍ਹਾਂ ਨੇ ਜ਼ਰੂਰ ਪਹਿਨੀ ਹੋਈ ਸੀ ਜਿਹੜੀ ਕਿ ਗੁਰਿਆਈ ਦੇਣ ਸਮੇਂ ਗੁਰ ਅੰਗਦ ਸਾਹਿਬ ਜੀ ਨੂੰ ਉਨ੍ਹਾਂ ਨੇ ਬਖਸ਼ ਦਿੱਤੀ ਸੀ ਜਿਸ ਦਾ ਸਬੂਤ ਸੱਤੇ ਬਲਵੰਡ ਦੀ ਵਾਰ ਵਿਚੋਂ ਇਉਂ ਮਿਲਦਾ ਹੈ :

*ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ॥*
*ਲਹਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ॥*
*ਮਤਿ ਗੁਰ ਆਤਮ ਦੇਵ ਦੀ ਖੜਗਿ ਜੋਰਿ ਪਰਾਕੁਇ ਜੀਅ ਦੈ॥*
*ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ॥*
*ਸਹਿ ਟਿਕਾ ਦਿਤੋਸੁ ਜੀਵਦੈ॥*

*(ਰਾਮਕਲੀ, ਪੰਨਾ ੯੬੬)*

ਉਪਰੋਕਤ ਪੰਕਤੀਆਂ ਉਸ ਸਮੇਂ ਦੇ ਇਤਿਹਾਸਕ ਸੱਚ ਨੂੰ ਪ੍ਰਗਟ ਕਰ ਰਹੀਆਂ ਹਨ। ਗੁਰੂ ਅੰਗਦ ਸਾਹਿਬ ਜੀ ਨੂੰ ਗੁਰ ਨਾਨਕ ਸਾਹਿਬ ਜੀ ਵੱਲੋਂ ਗੁਰਿਆਈ ਦੇਣ ਦਾ ਜ਼ਿਕਰ ਹੈ। ਜਦੋਂ ਗੁਰ ਨਾਨਕ ਸਾਹਿਬ ਜੀ ਨੇ ਸੱਚ ਦਾ ਰਾਜ ਕਾਇਮ ਕਰ ਦਿੱਤਾ ਭਾਵ ਗੁਰਮਤਿ ਦਾ ਸਿੱਕਾ ਅਨਮੱਤੀਆਂ ਤੋਂ ਮੰਨਵਾ ਲਿਆ। ਉਸ ਰਾਜ ਦੀ ਨੀਂਹ ਸ਼ਕਤੀਸ਼ਾਲੀ ਸੱਚ ਉਤੇ ਰੱਖੀ, ਭਾਵ ਦੁਨੀਆਂ ਨੂੰ ਸੰਸਾਰੀ ਮੱਤਾਂ ਦੇ ਕੁਫਰ ਨੰਗੇ ਕਰਕੇ ਸਮਝਾ ਦਿੱਤੇ ਅਤੇ 'ਆਤਮਾ ਕੀ ਹੈ ?' ਇਸ ਨੂੰ ਗੁਰਮਤਿ ਭਾਵ ਰਾਹੀਂ ਸਪਸ਼ਟ ਕਰਕੇ ਸਮਝਾ ਦਿੱਤਾ। ਗੁਰਮਤਿ ਆਤਮ ਦੇਵ (ਪਰਮੇਸ਼ਰ) ਦੀ ਮਤਿ ਹੈ। ਇਹ ਨਿਰਾਕਾਰ ਦਾ ਗਿਆਨ ਕਰਾਉਣ ਦੇ ਸਮਰੱਥ ਹੈ। ਇਸ ਆਤਮ ਦੇਵ ਦੀ ਮੱਤ ਦੀ ਬਖਸ਼ਿਸ਼ ਗੁਰ ਨਾਨਕ ਸਾਹਿਬ ਨੇ ਗੁਰ ਅੰਗਦ ਸਾਹਿਬ ਨੂੰ ਕੀਤੀ। ਭਾਵ ਗੁਰਮਤਿ ਦੀ ਸੋਝੀ ਗੁਰ ਅੰਗਦ ਸਾਹਿਬ ਨੂੰ ਕਰਾਈ। ਜਿਸ ਨੂੰ ਕਿ ਸੱਤਾ ਬਲਵੰਡ ਖੜਗ ਦੀ ਸੰਗਿਆ ਦੇ ਰਹੇ ਹਨ ਜਿਹੜੀ ਕਿ ਜੀਵ-ਆਤਮਾ ਦੀ ਕਾਇਆ ਹੀ ਬਦਲ ਦੇਣ ਵਿਚ ਸਮਰੱਥ ਹੈ। ਇਸ ਤਰੀਕੇ ਨਾਲ ਗੁਰ ਅੰਗਦ ਸਾਹਿਬ ਜੀ ਦੇ ਸਿਰ ਉਪਰ ਅਵਿਨਾਸ਼ੀ ਰਾਜ ਦਾ ਛਤਰ ਰੱਖ ਦਿੱਤਾ ਅਤੇ ਗੁਰ ਅੰਗਦ ਸਾਹਿਬ ਪਰਮੇਸ਼ਰ ਦੀ ਸਿਫਤ ਰੂਪੀ ਨਾਮ ਅੰਮ੍ਰਿਤ ਪੀ ਰਹੇ ਹਨ। 'ਸ਼ਬਦ-ਗੁਰੂ', ਗੁਰ ਅੰਗਦ ਸਾਹਿਬ ਜੀ ਦੇ ਹਿਰਦੇ ਵਿਚ ਪ੍ਰਗਟ ਹੈ ਅਤੇ ਸੁਰਤ-ਸ਼ਬਦ ਦਾ ਮੇਲ ਹੋ ਚੁਕਾ ਹੈ। 'ਸਬਦੁ ਗੁਰੂ ਸੁਰਤਿ ਧੁਨਿ ਚੇਲਾ' ਮਿਲ ਕੇ ਗੁਰਬਾਣੀ ਦਾ ਉਚਾਰਨ (ਰਹਿਰਾਸ) ਕਰ ਰਹੇ ਹਨ ਅਤੇ ਇਸ ਤਰੀਕੇ ਨਾਲ ਹੁਣ ਗੁਰ ਅੰਗਦ

ਸਾਹਿਬ ਸ਼ਬਦ ਗੁਰੂ ਨਾਲ ਮਿਲ ਕੇ ਹਮੇਸ਼ਾ ਲਈ ਸਲਾਮਤ ਹੋ ਚੁਕੇ ਹਨ। ਸ਼ਬਦ ਗੁਰੂ ਨੇ ਗੁਰੂ ਅੰਗਦ ਸਾਹਿਬ ਦੀ ਸੁਰਤ ਨੂੰ ਹਮੇਸ਼ਾ ਲਈ ਟਿਕਾ (ਥਿਰ ਕਰ) ਦਿੱਤਾ ਹੈ। ਇਸੇ ਨੂੰ ਹੀ ਸਦ ਜੀਵਨ ਅਵਸਥਾ ਆਖਿਆ ਜਾਂਦਾ ਹੈ।

ਗੁਰਬਾਣੀ ਅੰਦਰ ਦਰਜ ਉਪਰੋਕਤ ਤੱਥਾਂ ਤੋਂ ਪਤਾ ਲੱਗਦਾ ਹੈ ਕਿ ਸਿੱਖ ਇਤਿਹਾਸ ਵਿਚ ਗੜਬੜੀ ਕਰਨ ਵਾਲੇ ਗੁਰੂ ਘਰ ਦੇ ਦੋਖੀਆਂ ਦੇ ਇਰਾਦੇ ਕੀ ਸਨ? ਗੁਰੂ ਸਾਹਿਬਾਨ ਨਾਲ ਮਾਲਾ ਜੋੜਨ ਵਾਲੇ ਮਾਇਆਧਾਰੀ ਅਖੌਤੀ ਪਾਖੰਡੀ ਸਾਧ ਸਨ। ਅਖੌਤੀ ਸੰਤਾਂ ਨੇ ਗੁਰਬਾਣੀ ਅੰਦਰ ਦਰਜ ਇਨ੍ਹਾਂ ਉਪਰੋਕਤ ਪੰਕਤੀਆਂ ਨੂੰ ਕਿਉਂ ਨਹੀਂ ਪ੍ਰਚਾਰਿਆ ? ਜਿਹੜਾ ਗੁਰੂ 'ਧੋਤੀ ਟਿਕਾ ਤੈ ਜਪਮਾਲੀ ਧਾਨੁ ਮਲੇਛਾਂ ਖਾਈ' ਕਹਿ ਰਿਹਾ ਹੋਵੇ ਉਸ ਨਾਲ ਮਾਲਾ ਨੂੰ ਕਿਵੇਂ ਜੋੜਿਆ ਜਾ ਸਕਦਾ ਹੈ ? ਮਾਲਾਧਾਰੀਆਂ ਲਈ ਸਿੱਖੀ ਅੰਦਰ ਕੋਈ ਥਾਂ ਨਹੀਂ।

ਜਦੋਂ ਗੁਰੂ ਨਾਨਕ ਸਾਹਿਬ ਜੀ ਨੇ ਪਾਂਡੇ ਨੂੰ ਆਤਮਕ ਜਨੇਊ ਪਹਿਨਾਉਣ (ਧਾਰਨ ਕਰਨ) ਲਈ ਆਖਿਆ ਸੀ ਤਾਂ ਪਾਂਡਾ ਜਾਂ ਕੋਈ ਹੋਰ ਵੀ ਗੁਰੂ ਸਾਹਿਬ ਜਾਂ ਗੁਰਸਿੱਖਾਂ ਨੂੰ ਇਹ ਪੁੱਛ ਸਕਦੇ ਹਨ ਕਿ ਕੀ ਤੁਸੀਂ ਆਤਮਾ ਲਈ ਵੀ ਕੋਈ ਚਿੰਨ੍ਹ ਧਾਰਨ ਕੀਤਾ ਹੈ ? ਉਸ ਦੇ ਜਵਾਬ ਵਿਚ ਹੀ ਸੱਤੇ ਬਲਵੰਡ ਨੇ ਗੁਰਮਤਿ ਨੂੰ ਸ਼ਕਤੀਸ਼ਾਲੀ ਖੜਗ ਆਖ ਕੇ ਦੱਸ ਦਿੱਤਾ ਹੈ ਕਿ ਗੁਰਸਿੱਖ ਜਨੇਊ ਦੀ ਥਾਂ ਗੁਰਮਤਿ (ਗਿਆਨ ਖੜਗ) ਦੇ ਧਾਰਨੀ ਹੁੰਦੇ ਹਨ। ਗੁਰੂ ਨਾਨਕ ਸਾਹਿਬ ਨੇ ਭੀ ਰਾਮਕਲੀ ਕੀ ਵਾਰ ਅੰਦਰ ਇਸੇ ਗਿਆਨ ਖੜਗ ਦਾ ਵਿਸਥਾਰ ਪੂਰਵਕ ਇਉਂ ਜ਼ਿਕਰ ਕੀਤਾ ਹੈ :

*ਸਚ ਕੀ ਕਾਤੀ ਸਚੁ ਸਭੁ ਸਾਰੁ॥ ਘਾੜਤ ਤਿਸ ਕੀ ਅਪਰ ਅਪਾਰ॥*
*ਸਬਦੇ ਸਾਣ ਰਖਾਈ ਲਾਇ॥ ਗੁਣ ਕੀ ਥੇਕੈ ਵਿਚਿ ਸਮਾਇ॥*
*ਤਿਸ ਦਾ ਕੁਠਾ ਹੋਵੈ ਸੇਖੁ॥ ਲੋਹੂ ਲਬੁ ਨਿਕਥਾ ਵੇਖੁ॥*
*ਹੋਇ ਹਲਾਲੁ ਲਗੈ ਹਕਿ ਜਾਇ॥ ਨਾਨਕ ਦਰਿ ਦੀਦਾਰਿ ਸਮਾਇ॥*
*(ਪੰਨਾ ੯੫੬)*

ਇਨ੍ਹਾਂ ਸਤਰਾਂ ਵਿਚ ਸਤਿਗੁਰੂ ਜੀ ਨੇ ਗੁਰਮਤਿ ਰੂਪੀ ਗਿਆਨ ਖੜਗ ਦਾ ਪੂਰਾ ਚਿੱਤਰ ਖਿੱਚਿਆ ਹੈ। ਉਹ ਦੱਸ ਰਹੇ ਹਨ ਕਿ ਗੁਰਮਤਿ ਰੂਪੀ ਗਿਆਨ ਖੜਗ ਦਾ ਜਨਮ, ਨਿਰੋਲ ਸੱਚ ਵਿਚੋਂ ਹੁੰਦਾ ਹੈ ਅਤੇ ਇਹ ਐਸੀ ਘਾੜਤ ਘੜਦੀ ਹੈ ਜਿਸ ਦਾ ਬਿਆਨ ਕਰਨਾ ਮਨ ਬੁੱਧੀ ਤੋਂ ਪਰ੍ਹੇ ਦੀ ਗੱਲ ਹੈ ਕਿਉਂਕਿ ਮਨ ਬੁੱਧੀ ਨੂੰ ਘੜ ਕੇ ਇਸ ਦੀ ਅਗਿਆਨਤਾ ਦੂਰ ਕਰਕੇ ਇਸ ਨੂੰ ਆਪਣੇ ਵਰਗੀ ਬਣਾ ਲੈਣ ਦੀ ਸਮਰੱਥਾ ਉਸ ਗਿਆਨ ਖੜਗ ਵਿਚ ਹੁੰਦੀ ਹੈ, ਇਹੀ ਇਸ ਦੀ ਅਪਰ ਅਪਾਰ ਘਾੜਤ ਹੈ। ਸ਼ਬਦ ਗੁਰੂ ਦੀ ਸਾਣ ਉਪਰ ਇਸ ਗਿਆਨ ਖੜਗ ਦੀ ਧਾਰ ਲਾਈਦੀ ਹੈ ਅਤੇ ਗੁਣਵਾਨਾਂ ਦੇ ਹਿਰਦੇ ਹੀ ਇਸ ਦਾ ਨਿਵਾਸ ਸਥਾਨ (ਮਿਆਨ) ਹੁੰਦੇ ਹਨ। ਭਾਵ ਗੁਣਵੰਤਿਆਂ ਨੂੰ ਹੀ ਇਸ ਗੁਰਮਤਿ ਦੀ ਸੋਝੀ ਹੋਇਆ ਕਰਦੀ ਹੈ। ਕਿਸੇ ਸ਼ੇਖ

ਨੂੰ ਸਤਿਗੁਰੂ ਜੀ ਆਖ ਰਹੇ ਹਨ ਕਿ ਜੇ ਤੂੰ ਆਪਣੇ ਮਨ ਰੂਪੀ ਦੁੰਬੇ ਦੀ ਬਲੀ ਇਸ ਗਿਆਨ ਖੜਗ ਉਪਰ ਚੜ੍ਹਾਵੇਂ ਤਾਂ ਗੁਰਮਤਿ ਤੇਰੇ ਮਨ ਅੰਦਰਲਾ ਲੋਭ ਰੱਤ ਸਾਰਾ ਬਾਹਰ ਵਗਾ ਦੇਵੇ। ਇਸ ਵਿਧੀ ਨਾਲ ਹਲਾਲ ਹੋਇਆ ਮਨ ਆਪਣੇ ਹੱਕ ਉਪਰ ਖਲੋ ਜਾਂਦਾ ਹੈ। ਇਸ ਤਰੀਕੇ ਨਾਲ ਸੰਤੋਖੀ ਹੋਇਆ ਮਨ ਆਪਣੇ ਅੰਦਰੋਂ ਹੀ ਸ਼ਬਦ ਗੁਰੂ (ਅੱਲਾ) ਦੇ ਦੀਦਾਰ ਕਰਕੇ ਉਸੇ ਵਿਚ ਸਮਾ ਜਾਂਦਾ ਹੈ।

ਦਸਮ ਪਿਤਾ ਗੁਰੂ ਗੋਬਿੰਦ ਸਿੰਘ ਜੀ ਨੇ ਭੀ ਆਪਣੀ ਰਚਨਾ ਚੰਡੀ ਦੀ ਵਾਰ ਦੀ ਪਹਿਲੀ ਪਉੜੀ ਜਿਸ ਨੂੰ ਕਿ ਪੰਥ ਖਾਲਸੇ ਨੇ ਅਰਦਾਸ ਦੇ ਮੁੱਢ ਵਜੋਂ ਸਵੀਕਾਰ ਕੀਤਾ ਹੋਇਆ ਹੈ, ਅੰਦਰ ਇਸੇ ਨੂੰ ਗੁਰਮਤਿ ਰੂਪੀ ਭਗੌਤੀ ਦਾ ਜ਼ਿਕਰ ਕੀਤਾ ਹੈ। ਉਹ ਕਹਿ ਰਹੇ ਹਨ :

*ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈ ਧਿਆਇ॥*
*ਫਿਰ ਅੰਗਦ ਗੁਰ ਤੇ ਅਮਰਦਾਸੁ ਰਾਮਦਾਸੈ ਹੋਈ ਸਹਾਇ॥*

ਦਸਮ ਪਿਤਾ ਆਖ ਰਹੇ ਹਨ ਕਿ ਮੈਂ ਉਸ ਭਗੌਤੀ ਦਾ ਧਿਆਨ ਧਰਦਾ ਹਾਂ ਜਿਸ ਨੂੰ ਕਿ ਗੁਰੂ ਨਾਨਕ ਸਾਹਿਬ ਨੇ ਪਹਿਲਾ ਸਮਝ ਕੇ ਪ੍ਰਗਟ ਕੀਤਾ ਸੀ ਤੇ ਉਸ ਤੋਂ ਪਿੱਛੋਂ ਗੁਰੂ ਅੰਗਦ ਸਾਹਿਬ ਨੇ, ਗੁਰੂ ਅਮਰ ਦਾਸ ਜੀ ਨੇ ਅਤੇ ਗੁਰੂ ਰਾਮਦਾਸ ਜੀ ਦੀ ਭੀ ਇਸੇ ਗਿਆਨ ਖੜਗ ਨੇ ਹਰ ਮੈਦਾਨ ਸਹਾਇਤਾ ਕੀਤੀ। ਹੁਣ ਜਿਹੜੇ ਲੋਕ ਦਸਮੇਸ਼ ਜੀ ਨੂੰ ਦੇਵੀ ਪੂਜ ਆਖ ਰਹੇ ਹਨ ਉਹ ਸਮਝ ਲੈਣ ਕਿ ਅਗਰ ਕਿਸੇ ਭਗੌਤੀ ਜਾਂ ਦੇਵੀ ਦੇ ਪੁਜਾਰੀ ਦਸਮ ਪਾਤਸ਼ਾਹ ਜੀ ਹਨ ਤਾਂ ਉਹ ਗੁਰਮਤਿ ਰੂਪੀ ਦੇਵੀ (ਗਿਆਨ ਖੜਗ) ਹੀ ਹੈ, ਜਿਸ ਨੂੰ ਕਿ ਗੁਰੂ ਨਾਨਕ ਸਾਹਿਬ ਜੀ ਨੇ ਪ੍ਰਗਟ ਕੀਤਾ ਸੀ। ਪਿਛਲੇ ਬਹੁਤ ਸਾਰੇ ਸਮੇਂ ਤੋਂ ਗੁਰਮਤਿ ਨੇ ਜਿਨ੍ਹਾਂ ਸ਼ਬਦਾਂ ਨੂੰ ਨਵੇਂ ਅਰਥ ਦਿੱਤੇ ਹਨ, ਸ਼ਰਾਰਤੀ ਬਿਪਰਵਾਦੀਆਂ ਨੇ ਉਨ੍ਹਾਂ ਦੇ ਅਰਥ ਫਿਰ ਪਲਟ ਕੇ ਗੁਰਮਤਿ ਦਾ ਸਰੂਪ ਹੀ ਵਿਗਾੜ ਦਿੱਤਾ ਹੈ ਅਤੇ ਦਸਮ ਪਾਤਸ਼ਾਹ ਨੂੰ ਦੇਵੀ ਪੂਜਕ ਸਿੱਧ ਕਰਨ ਦੀ ਕੋਸ਼ਿਸ਼ ਕੀਤੀ ਹੈ ਜਦ ਕਿ ਦਸਮ ਪਾਤਸ਼ਾਹ ਨੇ ਕਦੇ ਵੀ ਕੋਈ ਦੇਵੀ ਪ੍ਰਗਟ ਕਰਨ ਲਈ ਹਵਨ ਨਹੀਂ ਕੀਤਾ ਕਿਉਂਕਿ ਉਨ੍ਹਾਂ ਦੀ ਚੰਡੀ ਤਾਂ ਗੁਰਮਤਿ (ਗਿਆਨ ਖੜਗ) ਤੋਂ ਬਿਨਾਂ ਹੋਰ ਕੋਈ ਹੈ ਹੀ ਨਹੀਂ, ਜਿਵੇਂ ਕਿ ਉਹ ਖੁਦ ਲਿਖ ਰਹੇ ਹਨ :

*ਦੋਹਰਾ...* *ਪ੍ਰਮੁਦ ਕਰਨ ਸਭ ਭੈ ਹਰਨ ਨਾਮ ਚੰਡਕਾ ਜਾਸ॥*
*ਰਚੋ ਚਰਿਤ੍ਰ ਬਚਿਤ੍ਰ ਤੁਅ ਕਰੋ ਸਬੁੱਧਿ ਪ੍ਰਕਾਸ਼॥*

ਉਪਰੋਕਤ ਪੰਕਤੀਆਂ ਵਿਚ ਉਹ ਦੱਸ ਰਹੇ ਹਨ ਕਿ ਮੈਂ ਉਸ ਨੂੰ ਚੰਡਕਾ ਆਖ ਰਿਹਾ ਹਾਂ ਜਿਹੜੀ ਨਿਰਭੈ ਪਦ ਦੀ ਪ੍ਰਾਪਤੀ ਕਰਾ ਕੇ ਪਰਮ ਅਨੰਦ ਦੀ ਦਾਤ ਦੇ ਸਕਣ ਵਿਚ ਸਮਰੱਥ ਹੈ। ਹੁਣ ਜਿਨ੍ਹਾਂ ਲੋਕਾਂ ਨੂੰ ਗੁਰਬਾਣੀ ਦੀ ਸੋਝੀ ਹੈ ਉਹ ਸਭ ਜਾਣਦੇ ਹਨ ਕਿ ਗੁਰਮਤਿ ਤੋਂ ਬਿਨਾਂ ਉਪਰੋਕਤ ਦੋਵੇਂ ਚੀਜ਼ਾਂ (ਅਭੈ ਪਦ ਅਤੇ ਪਰਮ ਅਨੰਦ) ਦੀ ਪ੍ਰਾਪਤੀ ਹੋਰ ਕਿਤੋਂ ਵੀ ਨਹੀਂ ਹੋ ਸਕਦੀ। ਅਗਲੀ ਪੰਕਤੀ ਵਿਚ

ਸਤਿਗੁਰੂ ਜੀ ਉਸ ਚੰਡੀ ਦਾ ਵਚਿੱਤਰ ਵਖਿਆਨ ਕਰਨ ਦੀ ਇੱਛਾ ਨਾਲ "ਬਾਣੀ ਗੁਰੂ ਗੁਰੂ ਹੈ ਬਾਣੀ" ਪਾਸੋਂ ਜਾਚਨਾ ਕਰ ਰਹੇ ਹਨ ਕਿ ਮੇਰੀ ਬੁੱਧੀ ਵਿਚ ਐਸੀ ਸੋਝੀ ਤੁਸੀਂ ਜਾਗਰਤ ਕਰ ਦੇਵੋ ਕਿ ਮੈਂ ਆਪ ਜੀ ਦੀ ਵਚਿਤਰ ਕਥਾ ਰਚ ਸਕਾਂ। ਗੁਰਮਤਿ ਤੋਂ ਬਿਨਾਂ ਗਿਆਨ ਪ੍ਰਚੰਡ ਦੀ ਅਵਸਥਾ ਭੀ ਹੋਰ ਕਿਤੋਂ ਨਹੀਂ ਪ੍ਰਾਪਤ ਹੋ ਸਕਦੀ ਜਿਸ ਤੋਂ ਸਿੱਧ ਹੁੰਦਾ ਹੈ ਕਿ ਦਸਮ ਪਿਤਾ ਦੀ ਭਗੌਤੀ ਭੀ ਉਹੀ ਹੈ ਜਿਸ ਨੂੰ ਪੰਚਮ ਪਾਤਸ਼ਾਹ ਭਗਉਤੀ ਭਗਵੰਤ ਜਾਂ ਬਾਣੀ ਗੁਰੂ ਆਖ ਰਹੇ ਹਨ।

ਗੁਰਬਾਣੀ ਅੰਦਰ ਇਕ ਹੋਰ ਕਿਸਮ ਦੀ ਕਾਤੀ (ਤਲਵਾਰ) ਦਾ ਭੀ ਉਲੇਖ ਹੈ। ਉਹ ਹੈ "ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥ ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥" (ਵਾਰ ਮਾਝ ਮ: ੧, ਪੰਨਾ ੧੪੫)

ਇਨ੍ਹਾਂ ਸਤਰ੍ਹਾਂ ਵਿਚ ਉਸ ਵਿਚਾਰਧਾਰਾ ਦਾ ਜ਼ਿਕਰ ਹੈ ਜਿਹਨੂੰ ਗੁਰਬਾਣੀ ਅੰਦਰ ਮਨਮੱਤ ਆਖਿਆ ਜਾਂਦਾ ਹੈ। ਸਤਿਗੁਰੂ ਜੀ ਆਖ ਰਹੇ ਹਨ ਕਿ ਇਹ ਮਨਮੱਤੀਏ ਰਾਜੇ ਅਤੇ ਅਖੌਤੀ ਗੁਰੂਆਂ ਅੰਦਰ ਕਲਪਨਾ ਰੂਪੀ 'ਕਲਿ ਕਾਤੀ' ਮੌਜੂਦ ਹੈ ਅਤੇ ਇਹ ਆਪਣੀ ਮਰਜੀ ਦੇ (ਮਨ ਭਾਉਂਦੇ) ਹੁਕਮ ਚਲਾਉਂਦੇ ਹਨ ਪਰਮੇਸ਼ਰ ਦੇ ਹੁਕਮ ਦੀ ਇਨ੍ਹਾਂ ਨੂੰ ਬਿਲਕੁਲ ਭੀ ਸੂਝ ਨਹੀਂ ਜਿਹੜਾ ਕਿ ਸਭ ਦੇ ਅੰਦਰ ਹੀ ਮੌਜੂਦ ਹੈ। ਇਹ ਆਪਣੇ ਅੰਦਰੋਂ ਉਠ ਰਹੀ ਸੱਚ ਦੀ ਆਵਾਜ਼ ਨੂੰ ਦਬਾ ਕੇ ਮਨਭਾਉਂਦੀਆਂ ਕਰਨ ਵਾਲੇ ਰਾਜੇ ਅਤੇ ਨਕਲੀ ਗੁਰੂ, ਸੰਤ ਕਸਾਈ ਬਣੇ ਹੋਏ ਹਨ। ਧਰਮ ਨਾਂ ਦੀ ਕੋਈ ਚੀਜ਼ ਇਨ੍ਹਾਂ ਦੇ ਅੰਦਰ ਦਿਖਾਈ ਨਹੀਂ ਦੇ ਰਹੀ। ਕੂੜ ਦੇ ਪਸਾਰੇ ਦਾ ਅੰਧਕਾਰ ਇਨ੍ਹਾਂ ਅੰਦਰ ਫੈਲਿਆ ਹੋਇਆ ਹੈ, ਇਨ੍ਹਾਂ ਵਿਚੋਂ ਕਿਸੇ ਦੇ ਭੀ ਮਨ ਅੰਦਰ ਕੋਈ ਸੱਚ ਦੀ ਕਿਰਨ ਦਿਖਾਈ ਨਹੀਂ ਦੇ ਰਹੀ।

ਗੁਰਬਾਣੀ ਅੰਦਰ ਇਤਿਹਾਸ ਭੀ ਛੁਪਿਆ ਪਿਆ ਹੈ। ਸਤਿਗੁਰੂ ਜੀ ਆਪਣੇ ਸਮਕਾਲੀ ਰਾਜਿਆਂ ਤੇ ਅਖੌਤੀ ਧਾਰਮਕ ਆਗੂਆਂ ਦੀ ਮਾਨਸਕ ਹਾਲਤ ਦਾ ਖੁਲਾਸਾ ਇਨ੍ਹਾਂ ਪੰਕਤੀਆਂ ਵਿਚ ਕਰ ਰਹੇ ਹਨ ਜਿਸ ਤੋਂ ਪਤਾ ਲੱਗਦਾ ਹੈ ਕਿ ਇਹ ਸਾਰੇ ਲੋਕ ਗੁਰੂ ਨਾਨਕ ਸਾਹਿਬ ਦੇ ਸੱਚ ਧਰਮ ਦੇ ਵਿਰੋਧ ਵਿਚ ਖੜ੍ਹੇ ਹਨ ਕਿਉਂਕਿ ਸਤਿਗੁਰੂ ਜੀ ਇਨ੍ਹਾਂ ਜਰਵਾਣਿਆਂ ਨੂੰ ਇਨ੍ਹਾਂ ਦੇ ਮੂੰਹ ਉਪਰ ਹੀ ਖਰੀਆਂ-ਖਰੀਆਂ ਸੁਣਾ ਦਿੰਦੇ ਰਹੇ। ਸੱਚ ਧਰਮ ਦਾ ਪ੍ਰਚਾਰ ਕਰਨ ਵਾਲਿਆਂ ਦੀ ਇਹ ਮਜਬੂਰੀ ਹੁੰਦੀ ਹੈ ਕਿ ਉਹ ਸੱਚ ਹੀ ਆਖਣ ਭਾਵੇਂ ਉਸ ਦਾ ਹਸ਼ਰ ਕੁਝ ਵੀ ਹੋਵੇ। ਇਸੇ ਲਈ ਭਗਤਾਂ ਅਤੇ ਗੁਰੂ ਸਾਹਿਬਾਨ ਦਾ ਸਮੇਂ-ਸਮੇਂ ਦੀਆਂ ਹਕੂਮਤਾਂ ਨਾਲ ਟਕਰਾਅ ਹੁੰਦਾ ਰਿਹਾ। ਪੰਜਵੇਂ ਪਾਤਸ਼ਾਹ ਤਕ ਗੁਰੂ ਘਰ ਨੇ ਕੇਵਲ ਗਿਆਨ ਖੜਗ ਦਾ ਹੀ ਪ੍ਰਯੋਗ ਕੀਤਾ; ਭਾਵੇਂ ਉਨ੍ਹਾਂ ਨੂੰ ਪਤਾ ਸੀ ਕਿ ਕਿਸੇ ਵੀ ਸਮੇਂ ਉਨ੍ਹਾਂ ਦਾ ਟਕਰਾਅ ਕਲਿ ਕਾਤੀ ਨਾਲ ਹੋ ਸਕਦਾ ਹੈ। ਪੰਚਮ ਪਾਤਸ਼ਾਹ ਦੀ ਸ਼ਾਂਤਮਈ ਸ਼ਹੀਦੀ ਉਪਰੰਤ ਗੁਰੂ ਘਰ ਨੇ ਫੈਸਲਾ ਲਿਆ ਕਿ ਹੁਣ ਝੂਠ ਦਾ ਇਹ ਭਰਮ ਵੀ ਤੋੜ ਦੇਣਾ ਚਾਹੀਦਾ

ਹੈ ਕਿ ਸੱਚ ਨੂੰ ਭੈ ਭੀਤ ਕੀਤਾ ਜਾ ਸਕਦਾ ਹੈ। ਇਸੇ ਲਈ ਛੇਵੇਂ ਪਾਤਸ਼ਾਹ ਨੇ ਸਰਬਲੋਹ ਦੀ ਤਲਵਾਰ ਭੀ ਪਹਿਨ ਲਈ ਅਤੇ ਸਿੱਖਾਂ ਨੂੰ ਭੀ ਪਹਿਨਣ ਦੀ ਹਦਾਇਤ ਕਰ ਦਿੱਤੀ। ਮਨਮੁਖਾਂ ਨਾਲ ਗੁਰਮੁਖਾਂ ਦਾ ਚਾਰ ਜੰਗਾਂ ਵਿਚ ਮੁਕਾਬਲਾ ਹੋਇਆ। ਚਾਰਾਂ ਜੰਗਾਂ ਵਿਚ ਹੀ ਸੱਚ ਧਰਮ ਦੀ ਫਤਹਿ ਰਹੀ। ਜਰਵਾਣਿਆਂ ਨੂੰ ਇਹ ਸਮਝ ਆ ਗਈ ਕਿ ਸੱਚ ਨੂੰ ਭੈ-ਭੀਤ ਨਹੀਂ ਕੀਤਾ ਜਾ ਸਕਦਾ ਕਿਉਂਕਿ ਸੱਚ ਤਾਂ ਖੁਦ ਨਿਰਵੈਰ ਅਤੇ ਨਿਰਭੈਅ ਹੁੰਦਾ ਹੈ।

ਜਿਸ ਸਮੇਂ ਵੀ ਸੱਚ ਧਰਮ ਪ੍ਰਗਟ ਹੁੰਦਾ ਹੈ ਝੂਠ ਨਾਲ ਇਸ ਦਾ ਟਕਰਾਅ ਉਸੇ ਵੇਲੇ ਸ਼ੁਰੂ ਹੋ ਜਾਂਦਾ ਹੈ। ਸੱਚ ਧਰਮ ਦੀ ਰਾਖੀ ਲਈ ਇਕ ਮਜ਼ਬੂਤ ਜਥੇਬੰਦਕ ਢਾਂਚੇ ਦੀ ਲੋੜ ਨੂੰ ਮੁੱਖ ਰੱਖ ਕੇ ਹੀ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਦੀ ਜਥੇਬੰਦੀ ਕਾਇਮ ਕੀਤੀ ਸੀ। ਖਾਲਸਾ ਸੰਸਾਰ ਵਿਚ ਪੁਰਾਣੀਆਂ ਵੱਟਾਂ ਤੋੜ ਕੇ ਕੇਵਲ ਸੱਚ ਧਰਮ ਦੇ ਝੰਡੇ ਥੱਲੇ ਸਾਰੀ ਲੋਕਾਈ ਨੂੰ ਇਕ ਪਿਤਾ ਦੀ ਔਲਾਦ ਬਣਾ ਦੇਣ ਦਾ ਝੰੜਾ ਵਰਦਾਨ ਹੈ। ਜਿਹੜੇ ਲੋਕ ਨਵੀਆਂ ਵੱਟਾਂ ਪਾਉਣ ਦੀ ਗੱਲ ਕਰਦੇ ਹਨ ਉਨ੍ਹਾਂ ਕੋਲ ਸ਼ਾਇਦ ਸੱਚ ਧਰਮ ਦੀ ਸੋਝੀ ਦੀ ਘਾਟ ਹੈ। ਖਾਲਸਾ ਪਰਮੇਸ਼ਰ ਦੀ ਫੌਜ ਹੈ। ਖਾਲਸੇ ਦਾ ਨਿਸ਼ਾਨ (ਝੰਡਾ) ਪਰਮੇਸ਼ਰ ਦੀ ਹਕੂਮਤ ਦਾ ਨਿਸ਼ਾਨ (ਪ੍ਰਤੀਕ) ਹੈ। ਪਰਮੇਸ਼ਰ ਦੇ ਰਾਜ ਨੂੰ ਸੀਮਤ ਨਹੀਂ ਕੀਤਾ ਜਾ ਸਕਦਾ। ਜਿਥੇ ਤਕ ਵੀ ਸ੍ਰਿਸ਼ਟੀ ਹੈ ਉਥੇ ਤਕ ਪਰਮੇਸ਼ਰ ਦਾ ਹੁਕਮ ਹੀ ਜਦ ਚਲ ਰਿਹਾ ਹੋਵੇ; ਫਿਰ ਖਾਲਸੇ (ਪਰਮੇਸ਼ਰ) ਦੇ ਰਾਜ ਨੂੰ ਸੀਮਤ ਮੰਨ ਕੇ ਸੋਚ ਗੁਰਮਤਿ ਨਾਲ ਕਿਵੇਂ ਮੇਲ ਖਾ ਸਕਦੀ ਹੈ ? ਅਸਲ ਵਿਚ ਇਹ ਗੁਰਮਤਿ ਗਿਆਨ ਖੜਗ ਦੇ ਅਲੋਪ ਹੋ ਜਾਣ ਦਾ ਹੀ ਨਤੀਜਾ ਹੈ ਕਿ ਅਸੀਂ ਅੱਜ ਗੁਰਮਤਿ ਤੋਂ ਭਟਕ ਕੇ ਮਾਇਆ ਮੋਹ ਵਿਚ ਉਲਝ ਕੇ ਭੰਬਲ ਭੂਸੇ ਵਿਚ ਪਏ ਹੋਏ ਹਾਂ ਅਤੇ ਪੀਰੀ ਮੀਰੀ ਦੀਆਂ ਦੋਨਾਂ ਤਲਵਾਰਾਂ ਨੂੰ ਲੋਹੇ ਦੀਆਂ ਤਲਵਾਰਾਂ ਸਮਝ ਰਹੇ ਹਾਂ।

